ਵਾਪਾਰਕ ਅਤੇ ਰਾਜਨੀਤਕ ਜਥੇਬੰਦੀਆਂ ਦੇ ਟਾਕਰੇ ਵਿਚ ਧਾਰਮਕ ਜਥੇਬੰਦੀਆਂ ਜੇ ਕੋਈ ਮਹੱਤਵ ਰੱਖਦੀਆਂ ਹਨ ਤਾਂ ਕੇਵਲ ਰਾਜਸੀ ਜਥੇਬੰਦੀਆਂ ਦੀ ਸੇਵਾ ਦਾ, ਹੋਰ ਕੋਈ ਨਹੀਂ। ਬੁੱਧ ਮਤ ਆਪਣੇ ਫ਼ਲਸਫ਼ੇ ਅਤੇ ਕਰਮ-ਕਾਂਡ ਹੇਠ ਏਨਾ ਦੱਬਿਆ ਗਿਆ ਹੈ, ਏਨਾ ਗੁਆਚ ਗਿਆ ਹੈ ਕਿ ਇਸ ਲਈ ਆਪਣੇ ਆਪ ਨੂੰ ਪਛਾਣਨਾ ਵੀ ਔਖਾ ਹੋ ਗਿਆ ਹੈ, ਤਾਂ ਵੀ ਇਹ ਦੋਵੇਂ ਧਰਮ ਆਪਣੇ ਆਤਮਕ ਰੂਪ ਵਿਚ ਅਜੇ ਵੀ ਮਨੁੱਖਤਾ ਲਈ ਲਾਭਦਾਇਕ ਹਨ। ਇਹ ਮਨੁੱਖਤਾ ਵਿਚ ਪਿਆਰ ਦੇ ਸੰਬੰਧ ਦੀ ਗੱਲ ਕਰਦੇ ਹਨ। ਇਹ ਅਹਿੰਸਾ, ਦਇਆ ਅਤੇ ਖਿਮਾ ਦੀ ਗੱਲ ਕਰਦੇ ਹਨ। ਇਹ ਜੀਵਨ ਦਾ ਸਤਿਕਾਰ ਕਰਨਾ ਸਿਖਾਉਂਦੇ ਹਨ। ਜੀਵਨ ਦਾ ਪਸ਼ੂ-ਰੂਪ, ਬਨਸਪਤੀ ਰੂਪ, ਇਥੋਂ ਤਕ ਕਿ ਪਦਾਰਥ ਰੂਪ ਵੀ ਬੁੱਧ ਧਰਮ ਲਈ ਆਦਰਯੋਗ ਹੈ। ਈਸਾਈ ਮਤ ਖਿਮਾ ਦੀ ਗੱਲ ਕਰਦਾ ਹੈ। ਇਕ ਗੱਲ੍ਹ ਉੱਤੇ ਚਪੇੜ ਖਾ ਕੇ ਦੂਜੀ ਗੱਲ੍ਹ ਅੱਗੇ ਡਾਹੁਣ ਦੀ ਸਲਾਹ ਦਿੰਦਾ ਹੈ। ਆਪਣੇ ਵੈਰੀ ਨੂੰ ਪਿਆਰ ਕਰਨ ਦਾ ਆਦੇਸ਼ ਦਿੰਦਾ ਹੈ। ਸਭ ਤੋਂ ਵੱਡੀ ਗੱਲ ਇਹ ਕਿ ਈਸਾਈ ਮਤ ਬਦਲਣ, ਵਿਕਸਣ ਅਤੇ ਅਪਣਾਉਣ ਲਈ ਤਿਆਰ ਹੈ; ਜਥੇਬੰਦ ਰੂਪ ਵਿਚ ਨਹੀਂ; ਆਤਮਕ ਰੂਪ ਵਿਚ।

ਇਸਲਾਮ ਸੰਸਾਰ ਦਾ ਤੀਜਾ ਅਜਿਹਾ ਵੱਡਾ ਧਰਮ ਹੈ, ਜਿਸ ਵੱਲ ਧਿਆਨ ਕੀਤੇ ਬਿਨਾਂ ਆਉਣ ਵਾਲੀ ਦੁਨੀਆਂ ਦੀ ਰੂਪ-ਰੇਖਾ ਦਾ ਅਨੁਮਾਨ ਲਾਉਣਾ ਸੰਭਵ ਨਹੀਂ। ਇਹ ਅਨਿੰਨਵਾਦੀ, ਇਲਹਾਮੀ ਧਰਮ ਵਿਕਸਣ ਅਤੇ ਅਪਣਾਉਣ ਨੂੰ ਉੱਕਾ ਤਿਆਰ ਨਹੀਂ। ਈਸਾਈਅਤ ਮੂਲ ਰੂਪ ਵਿਚ ਵਿਕਸਤ ਅਤੇ ਉੱਨਤ ਸਨਅਤੀ ਦੇਸ਼ਾਂ ਦੇ ਲੋਕਾਂ ਦਾ ਧਰਮ ਹੈ। ਵਿਗਿਆਨ ਦੇ ਵਿਸਥਾਰ ਨੇ ਇਨ੍ਹਾਂ ਦੇਸ਼ਾਂ ਦੇ ਲੋਕਾਂ ਨੂੰ ਧਾਰਮਕ ਮੂਲਵਾਦ ਦੇ ਬੰਧਨਾਂ ਵਿਚੋਂ ਬਾਹਰ ਆਉਣ ਲਈ ਪ੍ਰੇਰ ਲਿਆ ਹੈ। ਇਸਲਾਮ ਮੂਲ ਰੂਪ ਵਿਚ ਮੱਧ-ਪੂਰਬ ਦੇ ਦੇਸ਼ਾਂ ਦਾ ਧਰਮ ਹੈ। ਇਨ੍ਹਾਂ ਦੇਸ਼ਾਂ ਵਿਚ ਵਿਗਿਆਨ ਦਾ ਵਿਸਥਾਰ ਵੀ ਨਹੀਂ ਹੋਇਆ ਅਤੇ ਵਿੱਦਿਆ ਦਾ ਫੈਲਾਉ ਵੀ ਨਹੀਂ। ਇਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਪੈਟਰੋਲ ਦੀ ਦੌਲਤ ਨੇ ਇਨ੍ਹਾਂ ਦੇਸ਼ਾਂ ਨੂੰ ਲੋੜੋਂ ਬਹੁਤਾ ਧਨ ਦੇ ਕੇ ਇਨ੍ਹਾਂ ਨੂੰ ਸੱਤਾ ਦੇ ਅਹਿਸਾਸ ਨਾਲ ਭਰ ਦਿੱਤਾ ਹੈ। ਸੱਤਾ ਦੇ ਅਹਿਸਾਸ ਅਤੇ ਇਸਲਾਮੀ ਮੂਲਵਾਦ ਦਾ ਗੂਹੜਾ ਯਾਰਾਨਾ ਹੈ। ਇਸ ਸੰਬੰਧ ਵਿਚੋਂ ਉਤਪੰਨ ਹੋਣ ਵਾਲੀ ਕੁਰੂਪਤਾ ਵੇਖ ਸਕਣੀ ਬਹੁਤ ਸੌਖੀ ਹੈ।

ਹਿੰਦੂ ਧਰਮ ਨਾ ਇਲਹਾਮੀ ਧਰਮ ਹੈ, ਨਾ ਹੀ ਨਿਰੋਲ ਇਕ-ਈਸ਼ਵਰਵਾਦੀ। ਮੂਲਵਾਦੀ ਨਾ ਹੋਣ ਕਰਕੇ ਇਹ ਧਰਮ ਜਥੇਬੰਦ ਹੋਣ ਦੀ ਰੁਚੀ ਵੀ ਨਹੀਂ ਰੱਖਦਾ। ਲੋਕਾਂ ਨੂੰ ਪ੍ਰਭਾਵਿਤ ਕਰਨ ਦੀ ਬਹੁਤੀ ਰੀਝ ਵੀ ਇਸ ਧਰਮ ਨੂੰ ਨਹੀਂ। ਤਾਂ ਵੀ ਆਉਣ ਵਾਲੀ ਦੁਨੀਆਂ ਨੂੰ ਬਹੁਤ ਕੁਝ ਦੇ ਸਕਣ ਦੀ ਸਮਰੱਥਾ ਇਸ ਧਰਮ ਵਿਚ ਹੈ। ਇਹ ਸਾਨੂੰ ਕੁਦਰਤ ਨਾਲ ਪਿਆਰ ਅਤੇ ਸਤਿਕਾਰ ਦਾ ਸੰਬੰਧ ਸਥਾਪਤ ਕਰਨ ਦੀ ਜਾਚ ਸਿਖਾ ਸਕਦਾ ਹੈ। ਤੇਤੀ ਕ੍ਰੋੜ ਦੇਵਤਿਆਂ ਦਾ ਪੁਜਾਰੀ, ਇਹ ਧਰਮ, ਦੁਨੀਆਂ ਦੇ ਲੋਕਾਂ ਨੂੰ ਰਲ ਮਿਲ ਕੇ ਜਿਊਣ ਦੀ ਜਾਚ ਦੱਸ ਸਕਦਾ ਹੈ। ਇਕ ਤੱਤਵਾਦੀ ਹੋਣ ਕਰਕੇ ਇਹ ਸਮੁੱਚੀ ਮਨੁੱਖਤਾ ਦੇ ਸਾਂਝੇ ਧਰਮ 'ਮਾਨਵਵਾਦ' ਦਾ ਪਿਤਾਮਾ ਹੈ। ਬ੍ਰਹਮਚਰੀਅ ਅਤੇ ਸੰਨਿਆਸ ਆਸ਼ਰਮ ਦੀਆਂ ਵੰਡਾਂ ਵਿਚ ਵਿਚਰਣ ਵਾਲੇ ਵਿਅਕਤੀਆਂ ਨੂੰ ਨਿਰੋਲ ਮਨੁੱਖ ਹੋਣ ਦੀ ਪ੍ਰੇਰਣਾ ਦੇਣ ਵਾਲਾ ਇਹ ਧਰਮ, ਧਰਮਾਂ ਦੀ ਵਲਗਣ ਤੋਂ ਪਰੇ ਹੈ। ਮਨੋਵਿਗਿਆਨ ਉੱਤੇ ਆਧਾਰਿਤ ਇਹ ਧਰਮ ਮਨੁੱਖੀ ਮਨ ਨੂੰ ਰੋਗ-ਰਹਿਤ ਕਰਨ ਦੀ ਜੁਗਤੀ ਜਾਣਦਾ ਹੈ। ਆਉਣ ਵਾਲੀ ਦੁਨੀਆਂ ਆਪਣੇ ਕਈ ਰੋਗਾਂ ਤੋਂ ਛੁਟਕਾਰਾ ਪਾਉਣ ਲਈ ਇਸ ਧਰਮ ਦੇ ਦੱਸੇ ਹੋਏ ਸਿਧਾਂਤ, ਮੋਕਸ਼ ਜਾਂ ਮੁਕਤੀ ਨੂੰ ਸਮਝਣ ਅਤੇ ਅਪਣਾਉਣ

ਦਾ ਯਤਨ ਕਰਨੋਂ ਨਹੀਂ ਝਕੇਗੀ।

ਇਸ ਧਰਮ ਨੇ ਜੀਵਨ ਕੋਲੋਂ, ਚੰਗਾ ਅਤੇ ਬੁਰਾ, ਬਹੁਤ ਕੁਝ ਅਪਣਾਇਆ ਹੈ ਪਰ ਕਿਸੇ ਵੀ ਸ਼ੈ ਨੂੰ ਆਪਣਾ ਆਤਮਾ, ਆਪਣੀ ਜਿੰਦ ਜਾਨ ਨਹੀਂ ਬਣਾਇਆ; ਇਸ ਲਈ ਇਹ ਅਪਣਾਈ ਹੋਈ ਕਿਸੇ ਵੀ ਚੀਜ਼ ਨੂੰ ਤਿਆਗਣ ਲਈ ਵੀ ਤਿਆਰ ਹੈ। ਇਸ ਕੋਲ ਕੁਝ ਵੀ ਅਜਿਹਾ ਨਹੀਂ, ਜਿਸਨੂੰ ਤਿਆਗ ਕੇ ਇਹ ਜਿਊ ਨਾ ਸਕਦਾ ਹੋਵੇ। ਇਹ 'ਕ੍ਰਿਸ਼ਨ' ਨੂੰ ਤਿਆਗ ਕੇ 'ਰਾਮ' ਨੂੰ ਅਪਣਾ ਸਕਦਾ ਹੈ ਅਤੇ ਅਜਿਹਾ ਕਰਨ ਉੱਤੇ ਸੰਤ ਤੁਲਸੀ ਦਾਸ ਜੀ ਇਸਨੂੰ ਆਪਣੀ ਸਾਰੀ ਸ਼ਰਧਾ ਸ਼ਰਧਾਂਜਲੀ ਵਜੋਂ ਭੇਟਾ ਕਰ ਦੇਣਗੇ। ਇਹ ਸਾਧਾਰਣ ਕਰਮ ਨੂੰ ਤਿਆਗ ਕੇ ਯੋਗੀ ਹੋ ਸਕਦਾ ਹੈ; ਯੋਗ ਨੂੰ ਤਿਆਗ ਕੇ ਭਗਤੀ ਨੂੰ ਅਪਣਾ ਸਕਦਾ ਹੈ; ਅਤੇ ਭਗਤੀ ਦਾ ਤਿਆਗ ਕਰ ਕੇ ਗਿਆਨ ਵਿਚ ਪ੍ਰਵੇਸ਼ ਕਰ ਸਕਦਾ ਹੈ: ਨਿਰ-ਈਸ਼ਵਰਵਾਦੀ ਹੋਇਆਂ ਵੀ ਇਸਦੀ ਜੜ੍ਹ ਲੱਗੀ ਰਹਿ ਸਕਦੀ ਹੈ। ਦਇਆ ਦਾ ਤਿਆਗ ਕਰ ਕੇ ਇਹ ਜਿਊ ਨਹੀਂ ਸਕਦਾ, ਕਿਉਂਜੁ ਦਇਆ ਇਸਦਾ ਮੂਲ ਹੈ। ਇਹ ਧਰਮ ਮੂਲਵਾਦੀ ਹੋ ਕੇ ਦਿਆਲੂ ਹੋ ਜਾਵੇਗਾ।

ਕਰਮ-ਕਾਂਡ, ਪ੍ਰੋਹਤਾਚਾਰ ਅਤੇ ਜਾਤ-ਪਾਤ, ਤਿੰਨ ਵੱਡੇ ਰੋਗ, ਇਸ ਧਰਮ ਨੇ ਸਮਾਜਕ ਵਿਕਾਸ ਵਿਚੋਂ ਗ੍ਰਹਿਣ ਕੀਤੇ ਹਨ ਅਤੇ ਸਮਾਜਕ ਵਿਕਾਸ ਵਿਚ ਹੀ ਇਨ੍ਹਾਂ ਰੋਗਾਂ ਦਾ ਇਲਾਜ ਵੀ ਹੈ। ਵੈਦਕ ਕਾਲ ਵਿਚ ਖੁੱਲ੍ਹੇ ਆਕਾਸ਼ ਥੱਲੇ ਚੰਨਾਂ, ਸੂਰਜਾਂ ਅਤੇ ਸਿਤਾਰਿਆਂ ਦੀ ਪੂਜਾ ਕਰਨ ਵਾਲਾ ਇਹ ਧਰਮ, ਮੰਦਰਾਂ ਦੀ ਚਾਰ ਦੀਵਾਰੀ ਅਤੇ ਪ੍ਰੋਹਤਾਂ ਦੀ ਚੌਕੀਦਾਰੀ ਵਿਚੋਂ ਬਾਹਰ ਆ ਕੇ ਕੁਲਾਂ, ਘਰਾਂ ਅਤੇ ਪਰਿਵਾਰਾਂ ਵਿਚ ਪ੍ਰਵੇਸ਼ ਕਰਨ ਨੂੰ ਗੌਰਵ ਦੀ ਗੱਲ ਮੰਨਦਾ ਆਇਆ ਹੈ। ਕਰਮ-ਕਾਂਡ ਹਰ ਮਜ਼ਹਬ ਦੀ ਮਜਬੂਰੀ ਹੈ ਪਰ ਮਨੁੱਖੀ ਮਨੋਵਿਗਿਆਨ ਉੱਤੇ ਆਧਾਰਿਤ ਧਰਮ ਸੁਤੇ ਹੀ ਮਨੁੱਖ ਨੂੰ ਕਰਮ-ਕਾਂਡ ਵਿਚੋਂ ਕੱਢ ਕੇ ਕਰਮ-ਯੋਗ ਵਿਚ, ਕਰਮ-ਯੋਗ ਵਿਚੋਂ ਰਾਜ-ਯੋਗ ਵਿਚ ਅਤੇ ਰਾਜ-ਯੋਗ ਵਿਚੋਂ ਉਭਾਰ ਕੇ ਗਿਆਨ-ਯੋਗ ਵਿਚ ਲੈ ਜਾਂਦੇ ਹਨ। ਕਰਮ-ਕਾਂਡ ਬੱਚਿਆਂ ਦਾ ਮਨ-ਪਰਚਾਵਾ ਹੈ। ਭਗਤ-ਜਨ ਸਦਾ ਹੀ ਬਚਪਨ ਦੀ ਨਿਰਛਲਤਾ, ਨਿਰਬਲਤਾ ਅਤੇ ਨਿਸ਼ਕਾਮਤਾ ਵਿਚ ਰਹਿ ਕੇ ਆਪਣੇ ਇਸ਼ਟ ਨੂੰ ਮਿਠਾਈਆਂ, ਫਲਾਂ ਅਤੇ ਫੁੱਲਾਂ ਦੇ ਉਪਹਾਰ ਦਿੰਦੇ ਰਹਿੰਦੇ ਹਨ। ਉਨ੍ਹਾਂ ਨੂੰ ਧੰਨੇ ਭਗਤ ਦੀ ਸਾਦਗੀ ਤੋਂ ਅਗੇਰੇ ਜਾਣ ਦੀ ਲੋੜ ਹੀ ਨਹੀਂ ਪੈਂਦੀ। ਮੰਦਰ ਅਤੇ ਮੂਰਤੀ ਦੀ ਸਜਾਵਟ, ਘੰਟੀਆਂ ਦੀ ਸੰਗੀਤਕ ਆਵਾਜ਼ ਅਤੇ ਆਰਤੀ ਦੇ ਦੀਵਿਆਂ ਦਾ ਨਿੱਤ ਨਵਾਂ ਨਿਰਤ ਉਨ੍ਹਾਂ ਦੀ ਬਾਲ-ਬੁੱਧ ਨੂੰ ਆਨੰਦ-ਆਕਾਸ਼ ਵਿਚ ਉਡਾਰੀਆਂ ਲਾਉਣ ਦੀ ਪ੍ਰੇਰਨਾ ਦੇਣ ਲਈ ਪ੍ਰਯਾਪਤ (ਕਾਫ਼ੀ) ਹੁੰਦੇ ਹਨ। ਕੰਮ ਕਰਨ ਦੀ ਇੱਛਾ, ਉਤਸ਼ਾਹ ਅਤੇ ਸ਼ਕਤੀ ਨਾਲ ਭਰਪੂਰ ਯੁਵਾ-ਅਵਥਸਾ ਨੂੰ, ਸਮਾਜਕ ਉਸਾਰੀ ਦੇ ਉਤਸਵ ਵਿਚ ਆਪਣਾ ਹਿੱਸਾ ਪਾਉਣ ਦੀ ਪ੍ਰੇਰਨਾ ਦੇਣ ਲਈ ਕਰਮ-ਯੋਗ ਅਤੇ ਜੀਵਨ ਦੀ ਅਗਵਾਈ ਕਰਨ ਵਾਲੇ ਬੁਢਾਪੇ ਨੂੰ ਗਿਆਨ-ਯੋਗ ਉਵੇਂ ਹੀ ਲੋੜੀਂਦੇ ਹਨ, ਜਿਵੇਂ ਆਪਣੇ ਸਰੀਰ ਅਤੇ ਆਪਣੇ ਮਨ ਨੂੰ ਸਵਸਥ ਅਤੇ ਸੁੰਦਰ ਬਣਾਈ ਰੱਖਣ ਲਈ ਰਾਜ-ਯੋਗ ਦੇ ਆਸਣਾਂ ਦਾ ਅਭਿਆਸ ਹਰ ਵਿਅਕਤੀ ਲਈ, ਉਮਰ ਦੇ ਹਰ ਹਿੱਸੇ ਵਿਚ ਜ਼ਰੂਰੀ ਹੁੰਦਾ ਹੈ।

ਬੇ-ਜਮਾਤ ਭਾਈਚਾਰਾ ਦੁਨੀਆਂ ਵਿਚ ਕਿਧਰੇ ਹੈ ਹੀ ਨਹੀਂ; ਨਾ ਹੀ ਇਹ ਕਿਆਸਿਆ, ਉਲੀਕਿਆ ਅਤੇ ਉਸਾਰਿਆ ਹੀ ਜਾ ਸਕਦਾ ਹੈ। ਇਸ ਲਈ ਹਿੰਦੂ ਸਮਾਜ ਵਿਚ ਜਾਤ-ਪਾਤ ਦੀ ਹੋਂਦ ਕੋਈ ਅਲੌਕਿਕ ਜਾਂ ਅਵਿਗਿਆਨਕ ਉਪਜ ਨਹੀਂ। ਸਮਾਜਾਂ ਦੀ ਸ਼੍ਰੇਣੀ-ਵੰਡ ਅਸਲ

ਵਿਚ ਕੰਮ-ਵੰਡ ਉੱਤੇ ਆਧਾਰਿਤ ਹੈ ਅਤੇ ਵਿਕਸਿਤ ਸਮਾਜਾਂ ਵਿਚ ਕੰਮ-ਵੰਡ ਏਨੀ ਗੁੰਝਲਦਾਰ ਹੈ ਕਿ ਕਿਸਾਨੇ ਸਮਾਜਾਂ ਵਿਚ ਇਸਦਾ ਕਿਆਸ ਵੀ ਸੰਭਵ ਨਹੀਂ। ਭਾਰਤੀ ਜਾਤ-ਪਾਤ ਦੀ ਸਮਾਜਕ ਕੁਰੂਪਤਾ ਇਸ ਗੱਲ ਵਿਚ ਹੈ ਕਿ ਉਨ੍ਹਾਂ ਨੇ ਇਸਨੂੰ ਜਨਮ ਨਾਲ ਜੋੜ ਲਿਆ ਹੈ। ਇਸ ਕੁਰੂਪਤਾ ਨੂੰ ਕਾਇਮ ਰੱਖਣ ਲਈ ਇਸ ਗੱਲ ਦੀ ਲੋੜ ਸੀ ਕਿ ਕੋਈ ਵਿਅਕਤੀ ਆਪਣੇ ਜਨਮ ਦੁਆਰਾ ਮਿਥੀ ਗਈ ਹੱਦ ਨੂੰ ਪਾਰ ਕਰਨ ਦਾ ਹੀਆ ਨਾ ਕਰ ਸਕੇ ਅਤੇ ਜੇ ਕੋਈ ਕਰੇ ਤਾਂ ਸਮਾਜ ਉਸਦੇ ਕੀਤੇ ਉੱਤੇ ਪ੍ਰਵਾਨਗੀ ਦੀ ਮੋਹਰ ਨਾ ਲਾ ਸਕੇ। ਇਸ ਮਨੋਰਥ ਦੀ ਪ੍ਰਾਪਤੀ ਲਈ ਛੂਤ-ਛਾਤ ਦੀ ਘਿਰਣਤ ਵਿਉਂਤ ਵਰਤਣ ਦੀ ਨਿਰਲੱਜਤਾ ਨੇ ਭਾਰਤੀ ਸਮਾਜ ਦਾ ਸਿਰ ਨੀਵਾਂ ਕਰ ਦਿੱਤਾ ਹੈ। ਛੂਤ-ਛਾਤ ਦਾ ਰੋਗ ਅਸਲ ਵਿਚ ਸਮਾਜਕ ਹੈ, ਜਿਸਨੂੰ ਧਰਮ ਨੇ ਚਿਰੰਜੀਵਤਾ ਦੀ ਅਸੀਸ ਦੇਣ ਦੀ ਭੁੱਲ ਜਾਂ ਖੁਨਾਮੀ ਕੀਤੀ ਹੈ। ਸਮਾਜਕ ਅਹੁਰਾਂ ਦਾ ਇਲਾਜ ਅਤੇ ਧਾਰਮਕ ਭੁੱਲਾਂ ਦੀ ਸੋਧ ਕਾਨੂੰਨ ਅਤੇ ਸਿਆਸਤ ਦੀ ਸਹਾਇਤਾ ਨਾਲ ਕਰਨ ਦੀ ਕੋਸ਼ਿਸ਼ ਕਾਫ਼ੀ ਹੱਦ ਤਕ ਨਾਕਾਮ ਹੋ ਚੁੱਕੀ ਹੈ। ਮਸ਼ੀਨ ਅਤੇ ਸਨਅਤ ਦੀ ਸਿਆਣੀ ਵਰਤੋਂ ਹੀ ਇਸ ਖੇਤਰ ਵਿਚ ਕੋਈ ਖ਼ੂਬਸੂਰਤੀ ਖਿਲਾਰ ਸਕਦੀ ਹੈ।